ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਗਊਅਨ ਕੇ ਰਖਵਾਰੇ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਸ੍ਰੀ ਭੈਣੀ ਸਾਹਿਬ ਗਊਸ਼ਾਲਾ ਵਿਚ

ਗਊ ਸੇਵਾ
ਰਾਸ਼ਟਰ ਸੇਵਾ

ਗਊ ਰੱਖਿਆ
ਦੇਸ਼ ਸੁਰੱਖਿਆ

ਪ੍ਰਕਾਸ਼ਕ : ਸਤਿਗੁਰੂ ਰਾਮ ਸਿੰਘ ਚਿੰਤਨ ਅਦਾਰਾ, ਸ੍ਰੀ ਭੈਣੀ ਸਾਹਿਬ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਅਸ਼ੀਰਵਾਦ

– ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਸ੍ਰੀ ਭੈਣੀ ਸਾਹਿਬ

ਆਦਿ ਕਾਲ ਤੋਂ ਗਊ ਭਾਰਤ-ਵਰਸ਼ ਦੀ ਆਰਥਿਕਤਾ ਦਾ ਆਧਾਰ ਰਹੀ ਹੈ, ਭਾਰਤੀਆਂ ਦੀਆਂ ਧਾਰਮਿਕ ਭਾਵਨਾਵਾਂ ਦੀ ਪ੍ਰਤੀਕ ਹੈ। ਬੱਚੇ ਵਾਸਤੇ ਮਾਂ ਤੋਂ ਬਾਅਦ ਗਊ ਦਾ ਦੁੱਧ ਹੀ ਸੰਤੁਲਿਤ ਖੁਰਾਕ ਹੈ। ਇਸੇ ਕਰਕੇ ਸਾਡੇ ਸਮਾਜ ਵਿਚ ਗਊ ਨੂੰ 'ਗਊ ਮਾਤਾ' ਕਹਿ ਕੇ ਸਤਿਕਾਰਿਆ ਜਾਂਦਾ ਹੈ।

ਗਊ ਤੇ ਗਰੀਬ ਦੀ ਰੱਖਿਆ ਅਤੇ ਸੇਵਾ ਸਿੱਖ ਧਰਮ ਦਾ ਮੁੱਖ ਉਦੇਸ਼ ਹੈ। ਇਹੋ ਸਾਡਾ ਧਰਮ ਹੈ, ਇਹੋ ਸਾਡੀ ਸਿਆਸਤ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬਖ਼ਸ਼ਿਸ਼ ਅਤੇ ਪ੍ਰੇਰਣਾ ਨਾਲ ਨਾਮਧਾਰੀ ਸਿੱਖਾਂ ਨੇ ਗਊਆਂ ਦੀ ਰੱਖਿਆ ਅਤੇ ਦੇਸ਼ ਦੀ ਆਜ਼ਾਦੀ ਲਈ ਬੇਮਿਸਾਲ ਕੁਰਬਾਨੀਆਂ ਦਿੱਤੀਆਂ, ਫਾਂਸੀਆਂ ਤੇ ਚੜ੍ਹੇ, ਤੋਪਾਂ ਨਾਲ ਉਡਾਏ ਗਏ, ਕਾਲੇ-ਪਾਣੀ ਦੀਆਂ ਸਜ਼ਾਵਾਂ ਭੁਗਤੀਆਂ।

ਜੋ ਵੀ ਸੰਸਥਾਵਾਂ ਗਊਧਨ ਦੀ ਰੱਖਿਆ ਅਤੇ ਸੇਵਾ ਲਈ ਤਤਪਰ ਹਨ- ਸਾਡਾ ਸਾਥ ਹਮੇਸ਼ਾਂ ਉਨ੍ਹਾਂ ਦੇ ਨਾਲ ਹੈ।

ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ :-

"ਯਹੀ ਆਸ ਪੂਰਨ ਕਰਹੁ ਤੁਮ ਹਮਾਰੀ,
ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ॥"

ਇਹੋ ਸਾਡੀ ਅਰਦਾਸ ਹੈ।

# ਗਊਅਨ ਕੇ ਰਖਵਾਰੇ

- ਹਰਪਾਲ ਸਿੰਘ 'ਸੇਵਕ'

ਭਾਰਤ ਦੇਸ਼ ਰਿਸ਼ੀਆਂ-ਮੁਨੀਆਂ, ਗੁਰੂਆਂ-ਪੀਰਾਂ ਦਾ ਦੇਸ਼ ਹੈ। ਪੁਰਾਤਨ ਸੰਸਕ੍ਰਿਤੀ, ਸਰਬ ਕਲਿਆਣਕਾਰੀ ਧਰਮ, ਮਹਾਨ ਭਗਤਾਂ ਅਤੇ ਸੂਰਬੀਰਾਂ ਦੀ ਧਰਤੀ, 'ਪ੍ਰਾਣ ਜਾਏ ਪਰ ਵਚਨ ਨ ਜਾਏ' ਦੇ ਆਦਰਸ਼ ਸਥਾਪਿਤ ਕਰਨ ਵਾਲੇ ਮਹਾਂਪੁਰਸ਼, ਜਿਨ੍ਹਾਂ ਨਿਰਮੋਹ ਅਤੇ ਨਿਰਲੇਪ ਰਹਿ ਕੇ ਜਨ-ਕਲਿਆਣ ਹਿਤ ਕਾਰਜ ਕੀਤੇ। ਸ਼ੁਭ ਨੇਮਾਂ ਦਾ ਪਾਲਣ ਕਰਨ ਵਾਲੇ ਰਾਜੇ, ਮਹਾਂਰਾਜੇ ਜਿਨ੍ਹਾਂ ਨੂੰ ਜੇ ਰਾਜ ਭਾਗ ਛੱਡਣਾ ਵੀ ਪਿਆ ਤਾਂ ਤਿਆਗ ਕਰਕੇ ਬਨਾਂ ਨੂੰ ਚਲੇ ਗਏ, ਦਾਨ ਕਰਨ ਲੱਗੇ ਤਾਂ ਸਰਬੰਸ ਦਾਨ ਕਰ ਦਿੱਤਾ। ਮਜਲੂਮਾਂ ਦੀ ਰੱਖਿਆ ਲਈ ਮੈਦਾਨ ਵਿਚ ਤਲਵਾਰ ਫੜ ਜੂਝੇ। ਲੜਾਈ ਦੇ ਮੈਦਾਨ ਵਿਚ ਵੀ ਕਰਮਯੋਗੀ ਬਣਨ ਲਈ ਬ੍ਰਹਮ ਗਿਆਨ ਦਾ ਉਪਦੇਸ਼ ਦਿੱਤਾ। ਇਨ੍ਹਾਂ ਰਿਸ਼ੀਆਂ-ਮੁਨੀਆਂ, ਅਵਤਾਰਾਂ ਅਤੇ ਧਰਮੀ ਰਾਜਿਆਂ ਦੇ ਕਰਮ ਅਤੇ ਉਪਦੇਸ਼ ਹੀ ਸਨਾਤਨ ਧਰਮ ਜਾਂ ਵੈਦਿਕ ਧਰਮ ਹੈ।

ਭਾਰਤੀ ਸੰਸਕ੍ਰਿਤੀ ਦਿਆਲੂ ਅਤੇ ਪਰਉਪਕਾਰੀ ਸੰਸਕ੍ਰਿਤੀ ਹੈ। ਜੰਗ ਦੇ ਮੈਦਾਨ ਵਿਚ ਨਿਹੱਥੇ ਵੈਰੀ ਤੇ ਵਾਰ ਨਾ ਕਰਨਾ, ਸ਼ਰਨ ਪਏ ਜਾਨੀ ਦੁਸ਼ਮਣ ਨੂੰ ਵੀ ਖਿਮਾ ਕਰ ਦੇਣਾ। ਨਿਮਾਣਿਆਂ ਅਤੇ ਨਿਤਾਣਿਆਂ ਦੀ ਰੱਖਿਆ ਲਈ ਆਪਾ ਵਾਰ ਦੇਣਾ। ਮਾਤਾ ਦੀ ਭੈਣ ਦਾ ਮਾਂ+ਸੀ (ਮਾਸੀ) ਕਹਿ ਕੇ ਸਤਿਕਾਰ ਕਰਨਾ। ਜਿਸ ਗਊ ਦਾ ਦੁੱਧ ਪੀਣਾ ਉਸਨੂੰ ਮਾਤਾ ਕਹਿ ਕੇ ਸਤਿਕਾਰਨਾ। ਗੁਣਾਂ ਦੀ ਪੂਜਾ ਕਰਨੀ। ਗੁਣ ਭਾਂਵੇ ਰੁੱਖਾਂ ਵਿਚ ਹੋਣ, ਮਨੁੱਖਾਂ ਵਿਚ ਜਾਂ ਪਸ਼ੂਆਂ ਵਿਚ। ਜਿਸ ਤੋਂ ਕੋਈ ਗੁਣ ਸਿੱਖਿਆ ਹੋਵੇ ਉਸ ਦੀ ਪੂਜਾ ਕਰਨੀ ਸਾਡੇ ਵਡੇਰਿਆਂ ਦੇ ਗੁਣ ਸਨ, ਸਨਾਤਨ ਧਰਮ ਦੇ ਅਸੂਲ ਸਨ।

ਸਮਾਂ ਬਦਲਿਆ, ਵਿਦੇਸ਼ੀ ਹਮਲਾਵਾਰ ਭਾਰਤ ਵਿਚ ਆਏ। ਉਹ ਤੇ ਆਏ ਹੀ ਲੁਟਣ ਸਨ। ਰਹਿਮ ਕਰਨਾ, ਪਰਜਾ ਨੂੰ ਪਾਲਣਾ, ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਦੀ ਕਦਰ ਕਰਨੀ ਅਤੇ ਨਿਆਂ ਕਰਨਾ ਅਜਿਹੇ ਸ਼ਬਦ ਉਨ੍ਹਾਂ ਹਮਲਾਵਾਰਾਂ ਦੇ ਕੋਸ਼ ਵਿਚ ਹੀ ਨਹੀ ਸਨ। ਅਜੇਹੇ ਸਮੇਂ ਨੂੰ ਭਾਈ ਸੰਤੋਖ ਸਿੰਘ ਜੀ 'ਨਾਨਕ ਪ੍ਰਕਾਸ਼' ਵਿਚ ਲਿਖਦੇ ਹਨ-

"ਗਊ ਗ੍ਰੀਬ ਕੋ ਬਧ ਕਰ ਸੂਟੈਂ, ਧਨੀ ਦੇਖ ਤਾਕਾ ਧਨ ਲੂਟੈਂ
ਕਾਜੀ ਰਿਸ਼ਵਤ ਲੇ ਕਰ ਸਾਰੇ, ਸਾਚੇ ਕੋ ਝੂਠਾ ਕਰ ਡਾਰੇ"

ਭਾਈ ਗੁਰਦਾਸ ਜੀ ਵੀ ਲਿਖਦੇ ਹਨ-

"ਮਾਰਨ ਗਊ ਗ੍ਰੀਬ ਨੂੰ ਧਰਤੀ ਉਪਰ ਪਾਪ ਬਿਥਾਰਾ॥
ਪਾਪਾਂ ਦਾ ਵਰਤਿਆ ਵਰਤਾਰਾ॥"

ਅਜੇਹੇ ਕਲੂਕਾਲ ਵਿਚ ਸਨਾਤਨ ਧਰਮ ਦੀ ਪੁਨਰ-ਸਥਾਪਤੀ ਲਈ, ਜ਼ਾਲਮਾਂ ਦਾ ਨਾਸ ਕਰਨ ਅਤੇ ਗਊ ਗਰੀਬ ਦੀ ਰੱਖਿਆ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਗਟ ਹੋਏ। 'ਸੂਰਜ ਪ੍ਰਕਾਸ਼' ਵਿਚ ਵਰਨਣ ਹੈ –

"ਪਾਲਣ ਹੇਤ ਸਨਾਤਨ ਨੇਤੈ।ਵੈਦਿਕ ਧਰਮ ਰਖਨ ਕੇ ਹੇਤੈ॥
ਆਪ ਪ੍ਰਭੂ ਗੁਰੂ ਨਾਨਕ ਰੂਪੰ।ਪ੍ਰਗਟ ਭਏ ਜਗ ਮਹਿ ਸੁਖ ਭੂਪੰ॥"

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੁਰਾਤਨ ਭਾਰਤੀ ਸੰਸਕ੍ਰਿਤੀ ਨੂੰ ਪੁਨਰ-ਸਥਾਪਿਤ ਕਰਨ ਲਈ "ਧੌਲ ਧਰਮ ਦਇਆ ਕਾ ਪੂਤ" ਕਿਹਾ।

ਪੁਰਾਤਨ ਜਨਮ ਸਾਖੀ ਵਿਚ ਛੇ ਮੁੱਖ ਹਤਿਆਵਾਂ ਦਾ ਵਰਨਣ ਹੈ:-

"ਗਊ ਬ੍ਰਹਾਮਣ ਮਾਰੀਐ, ਗੋਤਰੀ ਹਤਿ ਕਰਾਇ।
ਰਿਣ ਹੱਤਿਆ, ਕੰਨਿਆ ਹੱਤਿਆ, ਵਿਸ਼ਵਾਸਘਾਤ ਅਧਿਕਾਇ।"

ਸਾਰੇ ਗੁਰੂ ਸਹਿਬਾਨਾਂ ਨੇ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਥਾਪਿਤ ਕੀਤੇ ਗਊ-ਗ੍ਰੀਬ ਦੀ ਰੱਖਿਆ ਅਤੇ ਸੇਵਾ ਦੇ ਅਸੂਲ ਨੂੰ ਜੀਅ ਜਾਨ ਨਾਲ ਨਿਭਾਇਆ ਅਤੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਨਾਂ ਪੂਰਨਿਆਂ ਤੇ ਹੀ ਸਿੱਖਾਂ ਨੂੰ ਚਲਾ ਰਹੇ ਹਨ।

ਗੁਰੂ ਅਰਜਨ ਦੇਵ ਜੀ ਤਪਦੀਆਂ ਤਵੀਆਂ ਤੇ ਬੈਠ ਕੇ ਸੀਸ 'ਚ ਰੇਤ ਪੁਆ ਕੇ ਸੀਅ ਨਾ ਕੀਤੀ ਪਰ ਜਦੋਂ ਜ਼ਾਲਮ ਚੰਦੂ ਦੀ ਨੀਚ ਹਰਕਤ ਦਾ ਪਤਾ ਲੱਗਾ ਕਿ ਉਹ ਆਪ ਜੀ ਦੇ ਸਰੀਰ ਨੂੰ ਗਊ ਦੇ ਚਮੜੇ ਵਿਚ ਮੜ੍ਹ ਕੇ ਧਰਮ ਭ੍ਰਿਸ਼ਟ ਕਰਨਾ ਚਾਹੁੰਦਾ ਹੈ ਤਾਂ ਗੁਰੂ ਸਾਹਿਬ ਨੇ ਸਰੀਰ ਤਿਆਗ ਦਿੱਤਾ।

ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਜਿੱਥੇ ਜ਼ਾਲਮ ਚੰਦੂ ਨੂੰ ਯੋਗ ਦੰਡ ਦਿੱਤਾ, ਉਥੇ ਗਊਆਂ ਦੇ ਹਤਿਆਰਿਆਂ ਨੂੰ ਸਜ਼ਾਵਾਂ ਦਿੱਤੀਆਂ, ਗਊਆਂ ਬਚਾਈਆਂ। ਗੁਰੂ ਸਾਹਿਬ ਦੇ ਜੀਵਨ ਦੀ ਇਕ ਘਟਨਾ ਹੈ ਕਿ ਬਾਬਾ ਬੁੱਢਾ ਜੀ ਦੇ ਭੋਗ ਦੀਆਂ ਅੰਤਿਮ ਰਸਮਾਂ ਹੋ ਰਹੀਆਂ ਸਨ, ਅਲ੍ਹਾਣੀਆਂ ਦਾ ਪਾਠ ਹੋ ਰਿਹਾ ਸੀ। ਪਤਾ ਲੱਗਿਆ ਕਿ ਕੁਝ ਬੁੱਚੜ ਗਊ-ਘਾਤ ਕਰਨ ਲੱਗੇ ਹਨ। ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਭੋਗ ਦੀਆਂ ਰਸਮਾਂ ਵਿਚੇ ਹੀ ਛੱਡ, ਸਿੱਖਾਂ ਨੂੰ ਨਾਲ ਲੈ ਜਾ, ਬੁੱਚੜਾਂ ਨੂੰ ਸੋਧਿਆ, ਗਊਆਂ ਨੂੰ ਛੁਡਵਾਇਆ।

ਸ੍ਰੀ ਕਲਗੀਧਰ ਪਾਤਸ਼ਾਹ ਨੇ ਭਾਰਤੀ ਲੋਕਾਂ ਵਿਚੋਂ ਵਹਿਮਾਂ-ਭਰਮਾਂ, ਕੁਰੀਤੀਆਂ ਨੂੰ ਕੱਢ ਕੇ ਸਨਾਤਨ ਧਰਮ ਦਾ ਖਾਲਸ ਰੂਪ, ਖਾਲਸਾ ਪੰਥ ਦੀ ਸਿਰਜਨਾ ਕੀਤੀ। ਪੁਰਾਤਨ ਗ੍ਰੰਥਾਂ ਦੀ ਆਪਣੇ ਲਫ਼ਜਾਂ ਵਿਚ ਪੁਨਰ ਸਿਰਜਨਾਂ ਕੀਤੀ। ਚੰਡੀ ਚਰਿਤ੍ਰ, ਚੌਬੀਸ ਅਵਤਾਰ, ਰਾਮਾਵਤਾਰ, ਕ੍ਰਿਸ਼ਨਾਵਤਾਰ, ਅਜਿਹੀਆਂ ਰਚਨਾਵਾਂ ਹਨ। ਗੁਰੂ ਸਾਹਿਬ ਗਊ ਨੂੰ ਮਮਤਾ ਦੀ ਮੂਰਤ ਲਿਖਦੇ ਹਨ। ਆਪ ਲਿਖਦੇ ਹਨ ਜਦੋਂ ਧਰਤੀ 'ਤੇ ਪਾਪ ਬਹੁਤ ਵਧ ਗਏ, ਧਰਤੀ ਗਊ ਦਾ ਰੂਪ ਧਾਰ ਕੇ ਭਗਵਾਨ ਦੇ ਸਨਮੁਖ ਪ੍ਰਾਰਥਨਾ

ਕਰਦੀ ਹੈ:-

"ਦਈਤਨ ਕੇ ਭਰ ਤੇ ਡਰ ਤੇ, ਜੁ ਭਈ ਪ੍ਰਿਥਮੀ ਬਹੁ ਭਾਰਹਿ ਭਾਰੀ॥
ਗਾਇ ਕੋ ਰੂਪ ਤਬੈ ਧਰ ਕੈ, ਬ੍ਰਹਮਾ ਰਿਖ ਪੈ ਚਲ ਜਾਇ ਪੁਕਾਰੀ॥
ਬ੍ਰਹਮ ਕਹਯੋ ਹਮ ਹੂੰ, ਮਿਲ ਜਾਹਿ ਤਹਾਂ ਜਿਹ ਹੈ ਬ੍ਰਤਧਾਰੀ॥
ਜਾਇ ਕਰੈ ਬਿਨਤੀ ਤਿਹ ਕੀ, ਰਘੁਨਾਥ ਸੁਨੋ ਇਹ ਬਾਤ ਹਮਾਰੀ॥"

ਗੋਪੀਆਂ ਦੇ ਬ੍ਰਿਹਾ-ਨਾਟਕ ਵਿਚ ਸ੍ਰੀ ਦਸਮੇਸ਼ ਜੀ, ਭਗਵਾਨ ਕ੍ਰਿਸ਼ਨ ਨੂੰ 'ਗਊਅਨ ਕੇ ਰਖਵਾਰੇ' ਕਹਿ ਕੇ ਲਿਖਦੇ ਹਨ – ਗੋਪੀਆਂ ਵਿਰਲਾਪ ਕਰਦੀਆਂ ਭਗਵਾਨ ਕ੍ਰਿਸ਼ਨ ਜੀ ਨੂੰ ਆਖਦੀਆਂ ਹਨ :-

"ਹੇ ਸਭ ਗਊਅਨ ਕੇ ਰਖਵਾਰੇ।
ਕਬ ਘਰ ਆਵਹੁਗੇ ਹਮ ਹਾਰੇ॥"

ਭਗਵਾਨ ਰਾਮ ਚੰਦਰ ਜੀ ਬ੍ਰਾਹਮਣਾਂ ਨੂੰ ਦਾਨ ਗਊਆਂ ਦੇ ਰੂਪ ਵਿਚ ਹੀ ਦਿਆ ਕਰਦੇ ਸਨ। ਭਗਵਾਨ ਕ੍ਰਿਸ਼ਨ ਨੇ ਗਊਆਂ ਨਾਲ ਏਨਾ ਪ੍ਰੇਮ ਪਾਇਆ ਤੇ ਇੰਜ ਸੇਵਾ-ਸੰਭਾਲ ਕੀਤੀ ਕਿ ਉਹਨਾਂ ਦਾ ਨਾਮ ਹੀ 'ਗੋਪਾਲ' ਪ੍ਰਸਿੱਧ ਹੋ ਗਿਆ।

ਮਾਂ ਦਾ ਦੁੱਧ ਘਟਣ ਉਪਰੰਤ ਬੱਚੇ ਨੂੰ ਗਾਂ ਦਾ ਦੁੱਧ ਹੀ ਮੁਆਫ਼ਕ ਆਉਂਦਾ ਹੈ ਅਤੇ ਵਧੇਰੇ ਪੌਸ਼ਟਿਕਤਾ ਪ੍ਰਦਾਨ ਕਰਦਾ ਹੈ। ਬੱਚੇ ਨੂੰ ਗਾਂ ਦਾ ਦੁੱਧ ਜਲਦੀ ਹੀ ਹਜ਼ਮ ਹੋ ਜਾਂਦਾ ਹੈ। ਕਿਉਂਕਿ ਮਾਂ ਉਪਰੰਤ ਗਊ ਹੀ ਮਨੁੱਖੀ ਬੱਚਿਆਂ ਨੂੰ ਆਪਣੇ ਦੁੱਧ ਰਾਹੀਂ ਪਾਲਦੀ ਹੈ, ਇਸ ਵਾਸਤੇ ਵੀ ਗਊ ਸਾਡੀ ਮਾਤਾ ਹੈ ਤੇ ਪੂਜਨੀਕ ਹੈ। ਸੋ ਗਊ ਦਾ ਵੀ ਮਾਂ ਵਾਂਗ ਸਤਿਕਾਰ ਤੇ ਸੇਵਾ ਕਰਨੀ ਬਣਦੀ ਹੈ।

ਪੁਰਾਤਨ ਸਮੇਂ 'ਚ, ਹਿੰਦੂ ਲੋਕ ਲੜਕੀ ਦੇ ਵਿਆਹ ਸਮੇਂ ਕੰਨਿਆਂ ਦਾਨ ਦੇ ਨਾਲ-ਨਾਲ ਗਊ ਵੀ ਦਾਨ ਕਰਦੇ ਸਨ। ਦੁਸ਼ਟ-ਦਮਨ ਸ੍ਰੀ ਕਲਗੀਧਰ ਆਪਣੀ ਬਾਣੀ ਵਿਚ ਗਊ-ਘਾਤ ਨੂੰ ਸਾਰੀ ਪ੍ਰਿਥਵੀ ਤੋਂ ਖਤਮ ਕਰਨ ਲਈ ਅਰਦਾਸ ਕਰਦੇ ਹਨ:-

ਯਹੀ ਆਸ ਪੂਰਨ ਕਰਹੁ ਤੁਮ ਹਮਾਰੀ
ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ॥

ਯਹੀ ਦੇਹ ਆਗਿਆ ਤੁਰਕਨ ਗਹੈ ਖਪਾਊਂ
ਗਊ-ਘਾਤ ਕਾ ਦੋਖ ਜਗ ਸਿਉ ਮਿਟਾਊਂ॥

ਅਨੰਦਪੁਰ ਸਾਹਿਬ ਕਿਲੇ ਅੰਦਰ ਗੁਰੂ ਗੋਬਿੰਦ ਸਿੰਘ ਸੂਰਬੀਰ ਯੋਧਿਆਂ ਸਹਿਤ, ਪਰਬਤ ਦੀ ਤਰ੍ਹਾਂ ਅਹਿਲ ਤੇ ਅਡੋਲ ਸਨ। ਚੁਫੇਰੇ ਔਰੰਗਜ਼ੇਬ ਅਤੇ ਗਦਾਰ ਪਹਾੜੀ ਰਾਜਿਆਂ ਦੀਆਂ ਫੌਜਾਂ ਨੇ ਕਈ ਮਹੀਨਿਆਂ ਤੋਂ ਬਾਰ-ਬਾਰ ਹਮਲੇ ਕੀਤੇ। ਪਰ ਕਿਲ੍ਹੇ ਵਿਚ ਪ੍ਰਵੇਸ਼ ਦੇ ਸਾਰੇ ਯਤਨ ਖਾਲਸੇ ਦੇ ਤੇਜ ਅੱਗੇ ਅਸਫ਼ਲ ਹੋਏ, ਅਖੀਰ ਮੁਸਲਮਾਨਾਂ ਨੇ ਕੁਰਾਨ ਅਤੇ ਹਿੰਦੂਆਂ ਨੇ ਆਟੇ ਦੀ ਗਊ ਨਾਲ ਛੁਰੀ ਰੱਖ ਕੇ ਸੌਹਾਂ ਖਾਧੀਆਂ ਕਿ

ਤੁਹਾਡੇ ਵੱਲੋਂ ਕਿਲ੍ਹਾ ਖਾਲੀ ਕਰਨ ਤੇ ਜੇ ਅਸੀਂ ਬੁਰਾ ਕਰੀਏ ਤਾਂ ਗਊ ਦੇ ਗਲ ਤੇ ਛੁਰੀ ਫੇਰੀਏ। ਇਸ ਘਟਨਾ ਬਾਰੇ ਭਾਈ ਸੁੱਖਾ ਸਿੰਘ ਜੀ 'ਗੁਰੂ ਬਿਲਾਸ' ਵਿਚ ਲਿਖਦੇ ਹਨ:-

"ਜੇ ਹਮ ਆਨ ਨ ਮਾਨਹਿ ਗਊ।
ਤੋ ਕਿਮ ਰਹੈ ਧਰਮ ਮਗ ਭਊ॥
ਤਾਂਤੇ ਡੰਕਾ ਕੂਚ ਬਜਾਵਹੁ।
ਤੁਰਤ ਫੁਰਤ ਤਯਾਰੀ ਕਰਵਾਵਹੁ॥"

ਗਊ ਦੀ ਆਨ ਬਦਲੇ ਆਪ ਨੇ ਕਿਲ੍ਹਾ ਛੱਡ ਦਿੱਤਾ, ਪਰਵਾਰ ਖੇਰੂੰ-ਖੇਰੂੰ ਹੋ ਗਿਆ। ਆਪ ਨੇ ਕਿਹਾ ਕਿ ਜੋ ਮੇਰੇ ਵਰਗੇ ਛਤ੍ਰੀ ਸੂਰਮੇ ਗਊ ਦੀ ਸਹੁੰ ਨਾ ਮੰਨਣਗੇ ਤਾਂ ਹੋਰ ਕੌਣ ਮੰਨੇਗਾ?

ਗੁਰੂ ਗੋਬਿੰਦ ਸਿੰਘ ਜੀ ਦੇ ਨਿਵਾਜੇ ਬਾਬਾ ਬੰਦਾ ਬਹਾਦਰ ਜਿਸ ਇਲਾਕੇ ਤੇ ਵੀ ਕਬਜਾ ਕਰਦੇ ਸਨ, ਸਭ ਤੋਂ ਪਹਿਲਾਂ ਉਥੋਂ ਗਊ ਦੀ ਹੱਤਿਆ ਬੰਦ ਕਰਵਾਉਂਦੇ ਸਨ। ਸਿੱਖ ਮਿਸਲਾਂ ਦੇ ਸਮੇਂ ਦੀ ਇਕ ਘਟਨਾ ਗਿਆਨੀ ਗਿਆਨ ਸਿੰਘ ਜੀ ਨੇ ਵਰਨਣ ਕੀਤੀ ਹੈ। ਇਕ ਬ੍ਰਹਾਮਣ ਦੀ ਇਸਤ੍ਰੀ ਕਸੂਰ ਦੇ ਪਠਾਣ ਖੋਹ ਕੇ ਲੈ ਗਏ। ਕਿਤੋਂ ਸਹਾਇਤਾ ਨਾ ਮਿਲੀ ਤਾਂ ਬ੍ਰਾਹਮਣ ਦੁਖੀ ਹੋ ਕੇ ਆਤਮ-ਹੱਤਿਆ ਕਰਨ ਲਈ ਨਦੀ ਤੇ ਗਿਆ ਤਾਂ ਉਸਨੂੰ ਆਕਾਸ਼-ਵਾਣੀ ਹੋਈ:-

"ਗੋ ਗ੍ਰੀਬ ਧੇਨ ਦਿਜ ਸਾਧਨ ਕੇ ਰਖਣ ਕੋ
ਆਹਿ ਪੰਥ ਖਾਲਸਾ ਕਲੀਮੈਂ ਮੇਰੁ ਮਨੁ ਕੋ।"

ਤਾਂ ਉਸ ਬ੍ਰਹਾਮਣ ਨੇ ਖਾਲਸਾ ਪੰਥ ਪਾਸ ਜਾ ਕੇ ਪ੍ਰਾਰਥਨਾ ਕੀਤੀ। ਖਾਲਸੇ ਨੇ ਪਠਾਣਾਂ ਦੇ ਕਿਲ੍ਹੇ ਤੇ ਹਮਲਾ ਕੀਤਾ। ਜਿੱਤ ਪ੍ਰਾਪਤ ਹੋਈ। ਬ੍ਰਾਹਮਣ ਦੀ ਇਸਤ੍ਰੀ ਬ੍ਰਹਾਮਣ ਨੂੰ ਦਿੱਤੀ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਗਊ-ਹੱਤਿਆ ਦੀ ਸਜ਼ਾ ਮੌਤ ਸੀ। ਜੇ. ਡਬਲਯੂ. ਮੈਕਨਾਬ ਕਮਿਸ਼ਨਰ ਅੰਬਾਲਾ, 9 ਫਰਵਰੀ 1872 ਨੂੰ 'ਟਾਈਮਜ਼' ਅਖਬਾਰ ਨੂੰ ਲਿਖਦਾ ਹੈ-

"Your readers will be aware that the killing of kine is an abomination to all Hindus of whom the Sikhs are an off shoot. When the Sikhs were in power, penalty for killing kine was death."

ਚੇਲਿਆਂ ਵਾਲੇ ਯੁੱਧ ਵਿਚ ਗੋਰੇ ਭੇਡਾਂ ਵਾਂਗ ਸਿੱਖਾਂ ਅੱਗੇ ਭੱਜੇ ਜਾਂਦੇ ਮੂੰਹ ਵਿਚ ਘਾਹ ਲੈ ਕੇ ਡਊ-ਡਊ (ਗਊ-ਗਊ) ਕਰਦੇ ਸਨ। ਉਨ੍ਹਾਂ ਨੂੰ ਪਤਾ ਸੀ ਕਿ ਸਿੱਖ ਗਊ ਆਖਿਆਂ ਛੱਡ ਦੇਣਗੇ, ਮਾਰਨਗੇ ਨਹੀਂ। ਸਿੱਖ ਸਰਦਾਰਾਂ ਦੀਆਂ ਤੇ ਡੋਗਰੇ ਹਾਕਮਾਂ ਦੀਆਂ ਗੱਦਾਰੀਆਂ ਕਾਰਨ ਸਿੱਖ ਰਾਜ ਦਾ ਪਤਨ ਹੋ ਗਿਆ। ਕੇਸਰੀ ਨਿਸ਼ਾਨ ਦੀ ਥਾਂ ਜੂਨੀਅਨ ਜੈਕ ਝੂਲਣ ਲੱਗਾ ਪਰ ਫੇਰ ਵੀ 25 ਮਾਰਚ 1847 ਨੂੰ ਸਰ ਹੈਨਰੀ ਐਮ.

ਲਾਰੈਂਸ ਨੇ ਅੰਮ੍ਰਿਤਸਰ ਵਿਖੇ ਤਾਂਬੇ ਦੀ ਪਲੇਟ ਤੇ ਲਿਖਾ ਕੇ ਲਗਵਾ ਦਿੱਤਾ-

'Kine are not to be killed at Amritsar'

ਪਰ ਛੇਤੀ ਹੀ ਪੈਰ ਮਜ਼ਬੂਤ ਹੋਣ ਤੇ ਬਰਤਾਨਵੀ ਹਾਕਮਾਂ ਨੇ ਇਹ ਆਖ ਕੇ, ਕਿ ਹਰ ਕਿਸੇ ਨੂੰ ਆਪਣੇ ਧਰਮ ਵਿਚ ਰਹਿਣ ਦੀ ਖੁੱਲ੍ਹ ਹੈ, ਸਾਰੇ ਪੰਜਾਬ ਵਿਚ ਗਊ-ਹੱਤਿਆ ਸ਼ੁਰੂ ਕਰਵਾ ਦਿੱਤੀ। ਅੰਮ੍ਰਿਤਸਰ ਹਰਿਮੰਦਰ ਸਾਹਿਬ ਦੇ ਨੇੜੇ ਬੁੱਚੜਖਾਨਾ ਲਾਇਆ ਗਿਆ। ਇੱਲਾਂ ਅਤੇ ਕਾਂ ਬੁੱਚੜਖਾਨੇ 'ਚੋਂ ਗਊਆਂ ਦੀਆਂ ਛੋਟੀਆਂ ਹੱਡੀਆਂ ਤੇ ਬੋਟੀਆਂ ਚੁੱਕ ਕੇ ਸਰੋਵਰ ਵਿਚ ਸੁੱਟਦੇ ਸਨ। ਇਹ ਅੰਗ੍ਰੇਜ਼ ਹਾਕਮਾਂ ਵੱਲੋਂ ਹਿੰਦੂ ਸਿੱਖਾਂ ਨੂੰ ਇਕ ਵੰਗਾਰ ਸੀ। ਇਕ ਉਦੇਸ਼ ਉਨ੍ਹਾਂ ਦਾ ਇਹ ਵੀ ਸੀ ਕਿ ਜੇ ਕਿਤੇ ਅਜੇ ਵੀ ਅਣਖ ਦਾ ਬੀਜ ਬਚਿਆ ਹੋਵੇ ਤਾਂ ਭੜਕ ਕੇ ਉੱਗ ਪਵੇ, ਅਸੀਂ ਉਸ ਨੂੰ ਮਸਲ ਦੇਈਏ। ਫਿਰ ਨਿਸ਼ਚਿੰਤ ਹੋ ਕੇ ਰਾਜ ਕਰੀਏ।

ਅੰਗ੍ਰੇਜ਼ ਹਾਕਮਾਂ ਦੀ ਇਸ ਵੰਗਾਰ ਨੂੰ ਕਬੂਲਿਆ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਿਵਾਜੇ ਨਾਮਧਾਰੀ ਸਿੱਖਾਂ ਨੇ ਬੁੱਚੜਾਂ ਨੂੰ ਦੰਡ ਦਿੱਤੇ, ਗਊਆਂ ਨੂੰ ਆਜ਼ਾਦ ਕਰਕੇ ਆਪ ਅਦਾਲਤ ਵਿਚ ਪੇਸ਼ ਹੋਏ। ਰਾਮਦਾਸ ਸਰੋਵਰ 'ਚੋਂ ਇਸ਼ਨਾਨ ਕਰਕੇ ਸ਼ਬਦ ਪੜ੍ਹਦਿਆਂ ਸ਼ਹਾਦਤ ਦਾ ਜਾਮ ਪੀਣ ਵਾਸਤੇ ਰਾਮ ਬਾਗ ਬੋਹੜ ਵੱਲ ਕੂਚ ਕੀਤਾ। ਰੇਸ਼ਮੀ ਰੱਸੇ ਲਟਕ ਰਹੇ ਸਨ। ਸਿੱਖਾਂ ਨੇ ਮੂੰਹ ਨਹੀ ਢੱਕਿਆ, ਟੋਪ ਨਹੀਂ ਪਾਇਆ। ਅਰਦਾਸ ਕੀਤੀ, ਜਿੱਤ ਦਾ ਜੈਕਾਰਾ ਗਜਾਇਆ। ਆਪ ਗਲਾਂ ਵਿਚ ਰੱਸੇ ਪਾਏ ਤੇ ਸ਼ਹੀਦ ਹੋ ਗਏ।

ਅੰਗ੍ਰੇਜ਼ ਹਾਕਮਾਂ ਦੀ ਤੇ ਕੂਕੇ ਸਿੱਖਾਂ ਦੀ ਇਕ ਅਦ੍ਰਿਸ਼ ਲੜਾਈ ਚੱਲ ਰਹੀ ਸੀ -ਮਨੋਵਿਗਿਆਨਕ ਲੜਾਈ। ਹਾਕਮ ਸੋਚਦੇ ਸਨ ਕਿ ਇਨ੍ਹਾਂ ਕੂਕਿਆਂ ਨੂੰ ਸ਼ਰੇਆਮ ਫਾਂਸੀਆਂ ਤੇ ਚੜ੍ਹਾਉਣ, ਤੋਪਾਂ ਨਾਲ ਉਡਉਣ ਨਾਲ, ਲੋਕਾਂ ਵਿਚ ਸਹਿਮ ਛਾ ਜਾਵੇਗਾ। ਫੇਰ ਕੋਈ ਸਾਡੇ ਵਿਰੁੱਧ ਉੱਚੀ ਸਾਹ ਵੀ ਨਹੀਂ ਲਵੇਗਾ। ਪਰ ਨਾਮਧਾਰੀ ਸੂਰਬੀਰਾਂ ਦਾ ਉਦੇਸ਼ ਸੀ, ਸਮਾਜ ਨੂੰ ਭਗਵਤ ਗੀਤਾ ਦਾ ਭੁੱਲਿਆ ਉਪਦੇਸ਼ ਮੁੜ ਯਾਦ ਕਰਵਾਉਣਾ, ਮੌਤ ਦਾ ਡਰ ਖਤਮ ਕਰਕੇ ਸੂਰਬੀਰਤਾ ਅਤੇ ਕੁਰਬਾਨੀ ਦਾ ਜਜ਼ਬਾ ਪੈਦਾ ਕਰਨਾ। ਲੋਕਾਂ ਨੂੰ ਜ਼ੁਲਮ ਦੇ ਖਿਲਾਫ ਜੂਝਣ ਲਈ ਤਿਆਰ ਕਰਨਾ। ਇਉਂ ਹੀ ਹੋਇਆ। ਹਾਕਮਾਂ ਦੀ ਸੋਚ 'ਤੋਂ ਬਿਲਕੁਲ ਉਲਟ, ਬਰਤਾਨਵੀ ਹਾਕਮਾਂ ਵਿਰੁੱਧ ਜੋਸ਼ ਦਾ ਹੜ੍ਹ ਆ ਗਿਆ। ਇਹ ਜੋਸ਼ ਗਲੀਆਂ ਬਜ਼ਾਰਾਂ ਵਿਚ ਜ਼ੁਲਮ ਨੂੰ ਵੰਗਾਰ ਰਿਹਾ ਸੀ:-

ਇਹ ਮਲੇਸ਼ ਨੰਦਨੋਂ ਆਏ,
ਏਨ੍ਹਾਂ ਬੁਚੜਖਾਨੇ ਲਾਏ,
ਸਾਨੂੰ ਦੁੱਖ ਗਊਆਂ ਦਾ ਖਾਏ,
ਸਿੰਘੋ ਸੀਸ ਦੇਵਣੇ ਆਏ
ਨਾਇ ਕਰਤਾਰ ਦੇ।

ਅਜੇਹੇ ਹੀ ਸ਼ਹੀਦੀ ਸਾਕੇ ਰਾਇਕੋਟ, ਲੁਧਿਆਣੇ ਅਤੇ ਮਲੇਰ ਕੋਟਲੇ ਵਾਪਰੇ। ਫਾਂਸੀ ਦੇ ਤਖਤੇ ਤੇ ਚੜ੍ਹ ਕੇ ਅਤੇ ਤੋਪ ਦੇ ਸਨਮੁਖ ਹੋ ਕੇ ਸੂਰਬੀਰ ਕੂਕਿਆਂ ਨੇ ਅੰਗ੍ਰੇਜ਼ ਹਾਕਮਾਂ ਨੂੰ ਵੰਗਾਰਿਆ –"ਬਿੱਲਿਆ! ਮੂੰਹ ਤਾਂ ਸਿੱਧਾ ਰੱਖ। ਜਵਾਈ ਵੰਨੇ ਪਿੱਠ ਕਿਉਂ ਕੀਤੀ ਊ? ਏਹ ਨਾ ਸਮਝੀਂ ਕਿ ਅਸੀਂ ਮਰ ਗਏ ਹਾਂ; ਫੇਰ ਕਿਸੇ ਮਾਂ ਦੇ ਪੇਟ 'ਚੋਂ ਹੋ ਕੇ ਆਏ। ਜਦ ਤੱਕ ਤੈਨੂੰ ਦੇਸ਼ 'ਚੋਂ ਕੱਢ ਨਹੀ ਲੈਂਦੇ, ਅਸੀਂ ਸਾਹ ਨਹੀ ਲਵਾਂਗੇ।"

ਭਵਿੱਖ ਵਿਚ ਕੂਕਿਆਂ ਦੀ ਏਹੋ ਜੋਸ਼ੀਲੀ ਭਾਵਨਾ ਸ਼ਹੀਦ ਕਰਤਾਰ ਸਿੰਘ ਸਰਾਭਾ, ਸ਼ਹੀਦ ਊਧਮ ਸਿੰਘ, ਸ਼ਹੀਦ ਭਗਤ ਸਿੰਘ ਵਰਗੇ ਸੂਰਮਿਆਂ ਲਈ ਪ੍ਰੇਰਨਾ-ਸ੍ਰੋਤ ਬਣੀ।

ਸਤਿਗੁਰੂ ਰਾਮ ਸਿੰਘ ਅਤੇ ਪ੍ਰਮੁੱਖ ਸੂਬਿਆਂ ਨੂੰ ਦੇਸ਼ ਨਿਰਵਾਸਿਤ ਕੀਤਾ ਗਿਆ ਸ੍ਰੀ ਭੈਣੀ ਸਾਹਿਬ ਸਥਾਈ ਪੁਲਿਸ ਚੌਕੀ ਬਿਠਾ ਦਿੱਤੀ ਗਈ ਜੋ 51 ਵਰ੍ਹਿਆਂ ਤੱਕ ਨਾਮਧਾਰੀ ਸਿੰਘਾਂ 'ਤੇ ਜ਼ੁਲਮ ਕਰਦੀ ਰਹੀ। ਅਜੇਹੇ ਸੰਕਟ ਦੇ ਸਮੇਂ ਵੀ ਸਤਿਗੁਰੂ ਹਰੀ ਸਿੰਘ ਜੀ ਨੇ ਸਦਾ-ਵਰਤ ਲੰਗਰ ਅਤੇ ਗਊਸ਼ਾਲਾ ਦਾ ਨਿਰੰਤਰ ਜਾਰੀ ਰੱਖਣਾ, ਗਊ-ਗਰੀਬ ਦੀ ਸੇਵਾ-ਸੰਭਾਲ ਦੀ ਤਰਜਮਾਨੀ ਕਰਦਾ ਹੈ।

ਭਾਰਤ ਖੇਤੀ-ਪ੍ਰਧਾਨ ਦੇਸ਼ ਹੋਣ ਨਾਤੇ ਗਊ ਤੇ ਉਸਦੇ ਜਾਇਆਂ ਉਪਰ ਵਧੇਰੇ ਨਿਰਭਰ ਹੈ। ਗਊ ਕਿਸਾਨਾਂ ਦੇ ਬੱਚਿਆਂ ਤੇ ਪਰਿਵਾਰਾਂ ਦੀ ਪਾਲਣਾ-ਪੋਸ਼ਣਾ ਕਰਦੀ ਹੈ ਤੇ ਉਸਦੇ ਜਾਏ ਬੈਲ ਖੇਤੀ-ਬਾੜੀ ਦੇ ਕੰਮ ਵਿਚ ਵੱਡੇ ਮਦਦਗਾਰ ਬਣਦੇ ਹਨ। ਇੰਜ ਗਊ-ਧਨ ਦੀ ਰੱਖਿਆ, ਸੇਵਾ-ਸੰਭਾਲ ਤੇ ਨਸਲ-ਸੁਧਾਰ ਰਾਹੀਂ ਦੇਸ਼ ਦੀ ਆਰਥਿਕਤਾ 'ਚ ਭਾਰੀ ਤਰੱਕੀ ਲਿਆਂਦੀ ਜਾ ਸਕਦੀ ਹੈ।

ਸਤਿਗੁਰੂ ਰਾਮ ਸਿੰਘ ਜੀ ਨੇ ਅੰਗ੍ਰੇਜ਼ਾਂ ਦੁਆਰਾ ਅਰੰਭੇ ਗਏ ਗਊ-ਬੱਧ ਯੋਜਨਾਵਾਂ ਦਾ ਡੱਟ ਕੇ ਵਿਰੋਧ ਕੀਤਾ ਸੀ। ਆਪ ਜੀ ਨੇ ਕਿਹਾ ਸੀ –

"ਗਾਈਂ ਤਾਂ ਬਿੱਲੇ ਖਾ ਜਾਣਗੇ ਤੇ ਦੇਸ਼ 'ਚ ਕਾਲ ਪੈ ਜਾਵੇਗਾ"

ਜਦ ਗਊਆਂ-ਬਲਦ ਹੀ ਨਾ ਰਹੇ ਤਾਂ ਕਾਲ ਪੈਣੇ ਕੁਦਰਤੀ ਸਨ ਕਿਉਂਕਿ ਜਦ ਅਨਾਜ ਦੀ ਪੈਦਾਵਾਰ ਹੀ ਰੁਕ ਤੇ ਘਟ ਗਈ ਤਾਂ ਕਾਲ ਜਿਹੀ ਕਰੋਪੀ ਦਾ ਹੀ ਮਨੁੱਖਤਾ ਨੂੰ ਸਾਹਮਣਾ ਕਰਨਾ ਪੈਂਦਾ ਹੈ ਤੇ ਕਾਲ ਜਾਂ ਅਕਾਲ ਦੀ ਸਥਿਤੀ ਬੜੀ ਹੀ ਭਿਆਨਕ ਹੁੰਦੀ ਹੈ।

ਫਰੰਗੀ ਸਰਕਾਰਾਂ ਤਾਂ ਗਊਆਂ ਕਤਲ ਕਰਦੀਆਂ ਤੇ ਕਰਵਾਉਂਦੀਆਂ ਰਹੀਆਂ। ਪਰੰਤੂ, ਆਜ਼ਾਦੀ ਮਿਲਣ ਉਪਰੰਤ, ਸਾਡੇ ਦੇਸ਼ ਦੀ ਕਾਂਗਰਸੀ ਸਰਕਾਰਾਂ ਨੇ ਵੀ ਗਊਆਂ ਮਾਰਨ ਵਾਸਤੇ ਵੱਡੇ-ਵੱਡੇ ਮਸ਼ੀਨੀ ਬੁੱਚੜਖਾਨੇ ਖੋਲ੍ਹੇ ਤੇ ਜਾਰੀ ਰੱਖੇ। ਫਲਸਰੂਪ ਦੇਸ਼ ਕਾਲ ਦੀ ਭਿਆਨਕ ਪਕੜ ਵਿਚ ਆ ਗਿਆ।

ਗਊ-ਰੱਖਿਆ ਦੇਸ਼ ਦੀ ਅੰਨ ਸਮੱਸਿਆ ਦਾ ਵੱਡਾ ਹੱਲ ਹੈ। ਗਊ-ਦੁੱਧ ਪੀ ਕੇ

ਮਨੁੱਖਾ ਸਰੀਰ ਤਾਕਤਵਾਰ ਬਣਦਾ ਹੈ ਤੇ ਲੰਬੀ ਉਮਰ ਵੀ ਭੋਗਦੇ ਹਨ। ਸਾਡੀਆਂ ਅਜੋਕੀਆਂ ਸਰਕਾਰਾਂ ਅੰਨ ਸਮੱਸਿਆ ਦੇ ਹੱਲ ਵਾਸਤੇ ਆਂਡੇ, ਮੀਟ ਤੇ ਮੱਛੀ ਆਦਿ ਦੀ ਪੈਦਾਵਾਰ ਵਧਾਉਣ ਤੇ ਜ਼ੋਰ ਦੇਂਦੀਆਂ ਹਨ। ਪਰ ਗਊ-ਬੱਧ ਤੇ ਬੁੱਚੜਖਾਨੇ ਬੰਦ ਨਹੀ ਕਰ ਰਹੀਆਂ ਜਦਕਿ ਆਂਡਿਆਂ ਤੇ ਮਾਸਾਹਾਰ ਦੇ ਸੇਵਨ ਰਾਹੀਂ ਮਨੁੱਖ ਜਾਤੀ ਕਈ ਉਹ ਬਿਮਾਰੀਆਂ ਸਹੇੜ ਲੈਂਦੀਂ ਹੈ ਜੋ ਉਹਨਾਂ ਜਾਨਵਰਾਂ ਦੇ ਸਰੀਰਾਂ ਵਿਚ ਹੁੰਦੀਆਂ ਹਨ। ਵਿਨੋਬਾ ਭਾਵੇ ਜੀ ਲਿਖਦੇ ਹਨ :-

"ਮਨੁੱਖੀ ਸੱਭਿਅਤਾ ਵਿਚ ਮਾਸਾਹਾਰ ਦਾ ਸਥਾਨ ਕਦੇ ਭੀ ਮਾਨਯੋਗ ਨਹੀਂ ਰਿਹਾ।"

ਭਾਰਤੀ ਅਰਥ-ਸ਼ਾਸਤਰ ਦੀ ਇਕ ਪੁਸਤਕ ਵਿਚ ਲਿਖਿਆ ਹੈ ਕਿ ਗਊ ਦੇ ਪੁੱਤਰਾਂ 'ਬੈਲ-ਧਨ' ਦੀ ਸ਼ਕਤੀ ਜੋ ਕਿਸਾਨ ਨੂੰ ਮਿਲਦੀ ਹੈ, ਉਹ ਬਿਜਲੀ ਦੇ 40 ਕਿਲੋਵਾਟ ਦੇ ਬਰਾਬਰ ਹੁੰਦੀ ਹੈ ਤੇ ਬਾਲਣ ਦੇ ਰੂਪ ਵਿਚ 22 ਅਰਬ ਗੈਲਨ ਡੀਜ਼ਲ-ਤੇਲ ਦੇ ਬਰਾਬਰ ਹੁੰਦੀ ਹੈ ਜਿਸ ਦੀ ਕੀਮਤ ਅੱਜ ਕਈ ਹਜ਼ਾਰ ਕਰੋੜ ਰੁਪਏ ਸਲਾਨਾ ਬਣਦੀ ਹੈ। ਖੇਤੀ ਵਿਚ ਕੰਮ ਆਉਣ ਵਾਲੀ ਖਾਦ ਦੀ ਪੂਰਤੀ ਵਾਸਤੇ ਗਊ-ਬੈਲਾਂ ਦੀ ਗੋਬਰ ਖਾਦ ਸਿੰਦਰੀ ਜਿਹੇ ਦਸ ਕਾਰਖਾਨਿਆਂ ਦੀ ਰਸਾਇਨਿਕ ਖਾਦ ਦੀ ਉਪਜ ਦੇ ਬਰਾਬਰ ਹੋਵੇਗੀ। ਗਊ ਦੇਸ਼ ਦੀ ਦੁੱਧ ਪੂਰਤੀ 55% ਕਰਦੀ ਹੈ। ਇਸ ਤਰ੍ਹਾਂ ਸਾਡਾ ਅਰਥ-ਚਾਰਾ ਗਊ-ਬੈਲਾਂ ਦੀ ਰੱਖਿਆ ਅਤੇ ਸੇਵਾ-ਸੰਭਾਲ 'ਤੇ ਨਿਰਭਰ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਸਖਤੀਆਂ ਕੁਝ ਘਟੀਆਂ ਤਾਂ ਗਊਸ਼ਾਲਾ ਦਾ ਵਿਕਾਸ ਹੋਣਾ ਸ਼ੁਰੂ ਹੋਇਆ। ਆਪ ਨੇ ਗਊ-ਰੱਖਿਆ ਲਈ ਗਊ-ਸੇਵਾ 'ਤੇ ਜ਼ੋਰ ਦਿੱਤਾ। ਆਪ ਫੁਰਮਾਉਂਦੇ ਸਨ, "ਜੇ ਆਪਾਂ ਸਾਰੇ, ਘਰਾਂ ਵਿਚ ਗਊਆਂ ਦੀ ਸੇਵਾ ਕਰੀਏ, ਬੁੱਚੜਾਂ ਨੂੰ ਨਾ ਦੇਈਏ, ਗਊ ਰੱਖਿਆ ਆਪੇ ਹੋ ਜਾਵੇਗੀ।" ਗਊਆਂ ਦੀ ਨਸਲ ਸੁਧਾਰ ਲਈ ਆਪ ਨੇ ਸਫਲ ਯਤਨ ਕੀਤੇ। ਰਾਸ਼ਟਰੀ ਪੱਧਰ 'ਤੇ ਗਊਆਂ ਦੇ ਦੁੱਧ ਅਤੇ ਸੁੰਦਰਤਾ ਦੇ ਮੁਕਾਬਲਿਆਂ ਵਿਚ ਨਾਮਧਾਰੀ ਗਊਸ਼ਾਲਾ ਦੇ ਸਾਨ੍ਹਾਂ ਅਤੇ ਗਊਆਂ ਨੇ ਅਨੇਕਾਂ ਇਨਾਮ ਜਿੱਤੇ। ਆਪ ਜੀ ਨੇ ਪੇਂਡੂ ਖੇਤਰਾਂ ਵਿਚ ਪਸ਼ੂ ਪ੍ਰਦਰਸ਼ਨੀਆਂ ਕਰਵਾ ਕੇ ਤੇ ਇਨਾਮ ਦੇ ਕੇ, ਲੋਕਾਂ ਨੂੰ ਪਸ਼ੂਆਂ ਦੀ ਸੇਵਾ ਸੰਭਾਲ ਲਈ ਉਤਸਾਹਿਤ ਕੀਤਾ। ਗਊ ਰੱਖਿਆ ਲਈ ਉਚੇਚੇ ਉਪਰਾਲੇ ਕੀਤੇ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਾਜ-ਯੋਗ ਗੱਦੀ ਦੇ ਵਰਤਮਾਨ ਗੱਦੀ-ਨਸ਼ੀਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗਊ-ਧਨ ਦੀ ਸੇਵਾ ਸੰਭਾਲ ਲਈ ਸਫਲ ਯਤਨ ਕਰ ਰਹੇ ਹਨ। ਆਪ ਜੀ ਨੇ ਵੀ ਪਿਤਾ-ਸਤਿਗੁਰੂ ਜੀ ਦੀ ਤਰ੍ਹਾਂ ਹੀ ਪਸ਼ੂ-ਪ੍ਰਦਰਸ਼ਨੀਆਂ ਜਾਰੀ ਰੱਖੀਆਂ। ਬੁਚੜਖਾਨਿਆਂ ਨੂੰ ਜਾਂਦੀਆਂ ਗਊਆਂ ਕਦੇ ਖਰੀਦ ਕੇ, ਕਦੇ ਲੜ ਕੇ ਛੁਡਵਾਈਆਂ। ਆਪਣੇ ਪਾਸ ਸੇਵਾ ਕਰਕੇ ਉਹਨਾਂ ਤੋਂ ਚੰਗਾ ਦੁੱਧ ਲਿਆ। ਅਮਲੋਹ ਦੇ ਨੇੜੇ ਕੂਕਿਆਂ ਦੇ ਬੀੜ ਵਿਚ ਸੈਂਕੜੇ ਜਿਮੀਂਦਾਰ ਸਿੰਘਾਂ ਨੂੰ ਆਪ ਜੀ ਨੇ ਗਊਆਂ ਰੱਖਣ ਦਾ ਉਚੇਚਾ ਹੁਕਮ ਕੀਤਾ। ਆਪ ਜੀ ਫੁਰਮਾਉਂਦੇ ਹਨ ਕਿ ਜੋ ਗਊ ਦੀ

ਰੱਖਿਆ ਕਰਦਾ ਹੈ, ਗਊ ਉਸ ਦੀ ਰੱਖਿਆ ਕਰਦੀ ਹੈ, ਭਾਂਵੇ ਉਹ ਮੁਸਲਮਾਨ ਹੀ ਕਿਉਂ ਨਾ ਹੋਵੇ। ਇਕ ਵੇਰ ਸੰਨ 1964-65 ਵਿਚ ਦਿੱਲੀ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿਚ ਇਕ ਖੈਰਦੀਨ ਨਾਂ ਦਾ ਮੁਸਲਮਾਨ ਹਾਜ਼ਰ ਹੋਇਆ। ਜੋ ਪਿੰਡ ਤਪੇ (ਬਰਨਾਲੇ ਨੇੜੇ) ਰਹਿੰਦਾ ਸੀ। ਪਾਕਿਸਤਾਨ ਬਣਨ ਤੋਂ ਪਹਿਲਾਂ ਉਸ ਨੇ ਬੁੱਚੜਾਂ ਤੋਂ ਇਕ ਗਊ ਛੁਡਵਾਈ, ਸਮਾਂ ਬੀਤਦਾ ਗਿਆ। ਪਾਕਿਸਤਾਨ ਬਣਨ ਸਮੇਂ ਉਸੇ ਗਊ ਨੇ ਖੈਰਦੀਨ ਨੂੰ ਮੌਤ ਦੇ ਮੂੰਹ 'ਚੋਂ ਬਚਾਇਆ।

ਗਊ-ਧਨ ਦੀ ਰੱਖਿਆ, ਸਾਂਭ-ਸੰਭਾਲ ਅਤੇ ਨਸਲ ਸੁਧਾਰ ਦੀਆਂ ਅਹਿਮ ਸੇਵਾਵਾਂ ਨੂੰ ਮੱਦੇ ਨਜ਼ਰ ਰੱਖਦਿਆਂ ਸੰਨ 1964 ਵਿਚ ਗੋ-ਸੰਵਰਧਨ ਸੰਮਿਤੀ ਵੱਲੋਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ 'ਗੋਪਾਲ-ਰਤਨ' ਦੀ ਉਪਾਧੀ ਨਾਲ ਸਨਮਾਨਿਤ ਕੀਤਾ ਗਿਆ।

ਆਪ ਜੀ ਅੰਤਰ-ਰਾਸ਼ਟਰੀ ਦੁਧਾਰੂ ਗਊਆਂ ਦੀਆਂ ਪ੍ਰਦਰਸ਼ਨੀਆਂ ਵਿਚ ਸ਼ਾਮਲ ਹੁੰਦੇ ਹਨ।ਜਰਮਨੀ ਵਿਖੇ "ਓਲਡਨ ਬਰਗ" ਪਸ਼ੂ-ਪ੍ਰਦਰਸ਼ਨੀ ਸਮੇਂ ਆਪ ਜੀ ਨੇ ਆਖਿਆ ਕਿ ਜਿੱਥੇ ਤੁਸੀ ਏਨੇ ਚੰਗੇ ਦੁੱਧ ਵਾਲੀਆਂ ਗਊਆਂ ਤਿਆਰ ਕਰਦੇ ਹੋ ਉਥੇ ਇਕ ਉੱਦਮ ਹੋਰ ਵੀ ਕਰੋ ਜਿਨ੍ਹਾਂ ਦਾ ਦੁੱਧ ਪੀਂਦੇ ਹਾਂ ਉਨ੍ਹਾਂ ਨੂੰ ਮਾਰਿਆ ਨਾ ਜਾਵੇ, ਉਨ੍ਹਾਂ ਦੀ ਸੇਵਾ ਕੀਤੀ ਜਾਵੇ।

ਆਪ ਜੀ ਪੰਥ ਅਤੇ ਸਮਾਜ ਦੀਆਂ ਜ਼ਿੰਮੇਵਾਰੀਆਂ ਸੰਭਾਲਦਿਆਂ ਹੋਇਆਂ ਅਤਿ ਦੇ ਰੁਝੇਵਿਆਂ ਵਿਚ ਵੀ ਰੋਜ਼ਾਨਾ ਬਿਰਧਸ਼ਾਲਾ ਅਤੇ ਗਊਸ਼ਾਲਾ ਦਰਸ਼ਨ ਦਿੰਦੇ ਹਨ। ਆਪ ਜੀ ਦੀ ਛਤਰ-ਛਾਇਆ ਹੇਠ ਸ੍ਰੀ ਭੈਣੀ ਸਾਹਿਬ, ਸ੍ਰੀ ਜੀਵਨ ਨਗਰ, ਮਸਤਾਨ ਗੜ੍ਹ ਅਤੇ ਨਾਮਧਾਰੀ ਫਾਰਮ ਬਿੜਦੀ (ਬੰਗਲੌਰ) ਵਿਖੇ ਗਊਸ਼ਾਲਾਵਾਂ ਚੱਲ ਰਹੀਆਂ ਹਨ, ਜਿੱਥੇ ਸ਼ੁੱਧ ਭਾਰਤੀ ਨਸਲ ਦੀਆਂ ਗਊਆਂ ਦੀ ਸੇਵਾ ਸੰਭਾਲ ਹੋ ਰਹੀ ਹੈ।

ਸ਼ਾਡੇ ਰਿਸ਼ੀਆਂ-ਮੁਨੀਆਂ, ਗੁਰੂਆਂ, ਅਵਤਾਰਾਂ, ਭਗਵਾਨ ਸ੍ਰੀ ਰਾਮ ਚੰਦਰ ਅਤੇ ਸ੍ਰੀ ਕ੍ਰਿਸ਼ਨ ਮਹਾਰਾਜ ਤੋਂ ਅੱਜ ਤੱਕ ਗਊ ਭਾਰਤੀ ਸੰਸਕ੍ਰਿਤੀ, ਹਿੰਦੂ ਅਤੇ ਸਿੱਖ ਧਰਮ ਦੀਆਂ ਭਾਵਨਾਵਾਂ ਦੀ ਪ੍ਰਤੀਕ ਰਹੀ ਹੈ। 'ਗੋਪਾਲ ਰਤਨ' ਸਨਮਾਨ ਨਾਲ ਸੁਸ਼ੋਭਿਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਭਗਵਾਨ ਸ੍ਰੀ ਕ੍ਰਿਸ਼ਨ ਦੇ ਗਊ-ਸੇਵਾ ਦੇ ਸੁਪਨਿਆਂ ਨੂੰ ਸਾਕਾਰ ਕਰਦੇ ਹੋਏ 'ਗਊਅਨ ਕੇ ਰਖਵਾਰੇ' ਦੀ ਸਫਲ ਭੂਮਿਕਾ ਨਿਭਾ ਰਹੇ ਹਨ।

# ਸ੍ਰੀ ਗੁਰੂ ਨਾਨਕ ਦੇਵ ਜੀ



ਕਲੂਕਾਲ ਵਿੱਚ ਗਊ ਗਰੀਬ ਦੀ ਰੱਖਿਆ ਲਈ
**'ਕਲਿ ਤਾਰਨ ਗੁਰੂ ਨਾਨਕ ਆਇਆ'**



ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥ - ਮਹਲਾ ੧

ਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਵੇਈਂ ਨਦੀ ਦੇ ਪੱਤਣ 'ਤੇ ਖੱਤ੍ਰੀ ਮਸੂਲੀਏ ਨੂੰ ਗਊ ਬ੍ਰਾਹਮਣ ਤੋਂ ਕਰ (ਚੁੰਗੀ) ਲੈਣ ਤੋਂ ਤਾੜਨਾ ਕਰਦੇ ਹੋਏ।

## ਸ੍ਰੀ ਸਤਿਗੁਰੂ ਰਾਮ ਸਿੰਘ ਜੀ



ਸੰਗਤਾਂ ਅਪਾਰ ਗੋਇ-ਦੀਨ ਕੇ ਉਧਾਰ ਹਿਤ
ਨਾਮ ਕੋ ਆਧਾਰ ਅਵਤਾਰ ਗੁਰ ਧਾਰਿਓ॥

## ਗਊ ਰੱਖਿਆ ਅਤੇ ਦੇਸ਼ ਦੀ ਆਜ਼ਾਦੀ ਵਾਸਤੇ ਨਾਮਧਾਰੀ ਸਿੰਘਾਂ ਦੀਆਂ ਕੁਰਬਾਨੀਆਂ



ਸ਼ਹੀਦੀ ਸਾਕਾ ਰਾਇਕੋਟ (5 ਅਗਸਤ, 1871 ਈ:)



ਸ਼ਹੀਦੀ ਸਾਕਾ ਸ੍ਰੀ ਅੰਮ੍ਰਿਤਸਰ (15 ਸਿਤੰਬਰ, 1871 ਈ:)

ਸੀਸ ਦੀਏ ਅਰੁ ਸੀ ਨ ਕਰੀ ਜਿਨ ਸਿੰਘਨ ਤਾਹਿ ਕੇ ਮੈ ਬਲਿਹਾਰੀ ॥
ਗੋ-ਹਿਤ ਗੋਇ ਤਨੀ ਸਹਿ ਕੇ ਜਿਨ ਬੁਚੜ ਮਾਰ ਕੈ ਧੈਨ ਉਬਾਰੀ ॥




ਸ਼ਹੀਦੀ ਸਾਕਾ ਮਲੇਰ ਕੋਟਲਾ (17-18 ਜਨਵਰੀ, 1872 ਈ:)



17 ਜਨਵਰੀ, 1872 ਈ: ਸ਼ਹੀਦੀ ਸਾਕਾ ਮਲੇਰ ਕੋਟਲਾ ਸਮੇਂ
12 ਸਾਲ ਦੇ ਬਾਲਕ ਬਿਸ਼ਨ ਸਿੰਘ ਨੂੰ ਤਲਵਾਰ ਨਾਲ ਸ਼ਹੀਦ ਕੀਤਾ ਗਿਆ



1950 ਈ: ਲਖਨਊ ਸਰਬ-ਹਿੰਦ ਪਸ਼ੂ-ਪ੍ਰਦਰਸ਼ਨੀ ਸਮੇਂ ਆਪਣੇ ਜੇਤੂ ਸਾਨ੍ਹਾਂ ਅਤੇ ਗਊਆਂ ਨਾਲ



ਸ੍ਰੀ ਸਤਿਗੁਰੂ ਜੀ ਦੇ ਫਾਰਮ ਦੀ ਸਾਹੀਵਾਲ ਨਸਲ ਦੀ 'ਨੌ-ਲੱਖੀ' ਗਊ ਜਿਸ ਨੇ ਇਕ ਦਿਨ ਦਾ 74¾ ਪਾਊਂਡ ਦੁੱਧ ਅਤੇ 2 ਸੇਰ ਮੱਖਣ ਦੇ ਕੇ ਭਾਰਤ ਦਾ ਸਰਵੋਤਮ ਇਨਾਮ ਜਿਤਿਆ ।




ਹਰਿਆਣਾ ਨਸਲ ਦੀ 'ਭੋਡੀ' ਗਊ ਸਰਬ-ਹਿੰਦ ਪਸ਼ੂ-ਪ੍ਰਦਰਸ਼ਨੀ ਲਖਨਊ 1950 ਈ:
ਵਿਚ ਸਰਵੋਤਮ ਇਨਾਮ ਜਿੱਤਣ ਉਪਰੰਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ



ਸ੍ਰੀ ਸਤਿਗੁਰੂ ਜੀ ਆਪਣੇ ਫਾਰਮ ਦੀ ਹਰਿਆਣਾ ਨਸਲ ਦੀ 'ਚੰਦਰਮਣੀ' ਗਊ ਨਾਲ
ਜਿਸ ਨੇ ਸੁੰਦਰਤਾ ਅਤੇ ਦੁੱਧ-ਉਤਪਾਦਨ ਵਿਚ ਸਰਵੋਤਮ ਇਨਾਮ ਜਿੱਤੇ।



ਕੇਂਦਰੀ ਗੋ-ਸੰਵਰਧਨ ਪਰੀਸ਼ਦ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ
'ਗੋਪਾਲ-ਰਤਨ' ਸਨਮਾਨ ਭੇਂਟ ਕਰਨ ਸਮੇਂ -1965 ਈ: ਹੈਦਰਾਬਾਦ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨਮੁੱਖ ਪੰਜਾਬ ਰਾਜ ਪਸ਼ੂ-ਧਨ ਚੈਂਪੀਅਨਸ਼ਿਪ-2009 ਈ:
ਮੁਕਤਸਰ ਤੋਂ ਸਾਹੀਵਾਲ ਗਊਆਂ ਦੇ ਜਿੱਤੇ ਇਨਾਮਾਂ ਨਾਲ ਸਿੱਖ-ਸੇਵਕ

# ਕੇਂਦਰੀ ਗੋਸੰਵਰਧਨ ਪਰਿਸ਼ਦ ਵਲੋਂ 1963-64 ਈ: ਦਾ 'ਗੋਪਾਲ ਰਤਨ' ਪੁਰਸਕਾਰ

## ਪ੍ਰਾਪਤ ਕਰਤਾ : ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਕੇਂਦਰੀ ਗੋਸੰਵਰਧਨ ਪਰੀਸ਼ਦ, ਸ੍ਰੀ ਸਤਿਗੁਰੂ ਹਰੀ ਸਿੰਘ ਪਸ਼ੂ-ਪਾਲਣ ਅਤੇ ਖੇਤੀ ਫਾਰਮ ਸ੍ਰੀ ਜੀਵਨ ਨਗਰ, ਜ਼ਿਲ੍ਹਾ ਹਿਸਾਰ (ਪੰਜਾਬ) ਨੂੰ ਉੱਚ ਕੋਟੀ ਦਾ ਗਊ ਪਾਲਣ ਕਰਨ ਕਾਰਣ ਖੁਸ਼ੀ ਸਹਿਤ 'ਗੋਪਾਲ ਰਤਨ' ਪੁਰਸਕਾਰ ਅਤੇ ਪ੍ਰਮਾਣ-ਪੱਤਰ ਪ੍ਰਦਾਨ ਕਰਦੀ ਹੈ।

ਇਹ ਫਾਰਮ ਨਾਮਧਾਰੀ ਸਿੱਖ ਸੰਪਰਦਾਇ ਦੇ ਅਧਿਆਤਮਕ ਗੁਰੂ ਦੁਆਰਾ ਚਲਾਇਆ ਜਾਂਦਾ ਹੈ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਸ ਦੇ ਵਰਤਮਾਨ ਗੁਰੂ ਹਨ। ਇਸ ਫਾਰਮ ਵਿਚ ਪਿਛਲੇ ਪੰਦਰਾਂ ਸਾਲਾਂ ਤੋਂ ਹਰਿਆਣਾ ਅਤੇ ਸਾਹੀਵਾਲ ਗਊਆਂ ਅਤੇ ਨੀਲੀ ਰਾਵੀ ਮੱਝਾਂ ਦੇ ਉੱਚ ਵੰਸ਼ ਪ੍ਰਾਪਤ ਅਤੇ ਵਿਕਸਿਤ ਕੀਤੇ ਗਏ ਹਨ।

ਫਾਰਮ ਨੇ ਕੇਂਦਰੀ ਗੋਸੰਵਰਧਨ ਪਰੀਸ਼ਦ ਦੁਆਰਾ ਆਯੋਜਿਤ ਸਰਵ-ਭਾਰਤੀ ਦੁੱਧ-ਉਤਪਾਦਨ ਪ੍ਰਤੀਯੋਗਤਾਵਾਂ ਵਿਚੋਂ ਅਨੇਕ ਪੁਰਸਕਾਰ ਪ੍ਰਾਪਤ ਕੀਤੇ ਹਨ। ਇਸ ਫਾਰਮ ਨੂੰ ਸੰਨ 1956 ਤੋਂ 58 ਤਕ ਅਤੇ ਉਸ ਦੇ ਮਗਰੋਂ ਸੰਨ 1960-61 ਅਤੇ ਸੰਨ 1963-64 ਤਕ ਹਰ ਸਾਲ ਹਰਿਆਣਾ ਨਸਲ ਦਾ ਪਹਿਲਾ ਪੁਰਸਕਾਰ ਦਿੱਤਾ ਗਿਆ। ਫਾਰਮ ਨੇ ਸੰਨ 1962-63 ਅਤੇ ਸੰਨ 1963-64 ਵਿਚ ਸਾਹੀਵਾਲ ਨਸਲ ਦਾ ਵੀ ਪਹਿਲਾ ਪੁਰਸਕਾਰ ਪ੍ਰਾਪਤ ਕੀਤਾ। ਸੰਨ 1963-64 ਵਿਚ ਇਸ ਫਾਰਮ ਦੀ ਹਰਿਆਣਾ ਨਸਲ ਦੀ 'ਪੁਤਲੀ' ਗਾਂ ਅਤੇ ਸਾਹੀਵਾਲ ਨਸਲ ਦੀ 'ਮੀਰਾਂ' ਗਾਂ ਨੇ 24 ਘੰਟਿਆਂ ਵਿਚ ਕਰਮਵਾਰ 28.576 ਕਿਲੋਗ੍ਰਾਮ ਅਤੇ 25.705 ਕਿਲੋਗ੍ਰਾਮ ਦੁੱਧ ਦਾ ਉਤਪਾਦਨ ਕੀਤਾ ਹੈ। ਇਸ ਫਾਰਮ ਨੇ ਸਰਵ-ਭਾਰਤੀ ਪਸ਼ੂ-ਪ੍ਰਦਰਸ਼ਨੀਆਂ ਵਿਚ ਵੀ ਆਪਣੀਆਂ ਗਊਆਂ ਅਤੇ ਮੱਝਾਂ ਕਾਰਣ ਅਨੇਕ ਪੁਰਸਕਾਰ ਪ੍ਰਾਪਤ ਕੀਤੇ ਹਨ।

ਫਾਰਮ ਨੇ ਗਊਆਂ ਦੇ ਪਾਲਣ ਅਤੇ ਪ੍ਰਬੰਧ ਵਿਚ ਸੁਧਰੀਆਂ ਹੋਈਆਂ ਵਿਧੀਆਂ ਅਪਨਾਈਆਂ ਹਨ । ਇਹ ਫਾਰਮ, ਹਰਿਆਣਾ ਅਤੇ ਸਾਹੀਵਾਲ ਨਸਲ ਦੀ ਵੰਸ਼ ਵਿਚੋਂ ਸਾਨ੍ਹ ਉਪਲਭਦ ਕਰਵਾ ਕੇ, ਪੰਜਾਬ ਵਿਚ ਇਨ੍ਹਾਂ ਨਸਲਾਂ ਦੀਆਂ ਗਊਆਂ ਦੇ ਵਿਕਾਸ ਵਿਚ ਆਪਣਾ ਯੋਗਦਾਨ ਦਿੰਦਾ ਰਿਹਾ ਹੈ।

- ਕੇਂਦਰੀ ਗੋਸੰਵਰਧਨ ਪਰੀਸ਼ਦ ਦੇ ਪ੍ਰਧਾਨ
ਅਤੇ ਹੋਰ ਸਮੂਹ ਮੈਂਬਰ



1967 ਈ: ਓਲਡਨ ਬਰਗ (ਜਰਮਨੀ) ਵਿਖੇ ਪਸ਼ੂ-ਪ੍ਰਦਰਸ਼ਨੀ ਸਮੇਂ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



ਪ੍ਰਦਰਸ਼ਨੀ ਦੇ ਪ੍ਰਬੰਧਕਾਂ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕੀਤਾ :
"ਜਿਥੇ ਤੁਸੀਂ ਏਨੀਆਂ ਦੁੱਧ ਦੇਣ ਵਾਲੀਆਂ ਗਊਆਂ ਪਾਲਦੇ ਹੋ ਉਥੇ ਇਕ ਹੋਰ ਉਦਮ ਵੀ ਕਰੋ, ਜਿਨਾਂ ਦਾ ਦੁੱਧ ਪੀਂਦੇ ਹੋ ਉਨ੍ਹਾਂ ਨੂੰ ਮਾਰਿਆ ਨਾ ਕਰੋ, ਉਨ੍ਹਾਂ ਦਾ ਦੁੱਧ ਪੀਓ, ਮਾਸ ਨਾ ਖਾਓ।"

ਪੰਜਾਬ ਰਾਜ ਪਸ਼ੂ-ਧਨ ਚੈਂਪੀਅਨਸ਼ਿਪ-2009 ਈ: ਮੁਕਤਸਰ ਵਿਖੇ
ਨਾਮਧਾਰੀ ਗਊਸ਼ਾਲਾ ਦੀਆਂ ਇਨਾਮ ਜੇਤੂ ਗਊਆਂ ਅਤੇ ਸਾਨ੍ਹਾਂ ਨਾਲ ਨਾਮਧਾਰੀ ਸਿੰਘ























ਬਰਤਾਨਵੀ ਹਾਕਮਾਂ ਵਲੋਂ ਲਾਹੌਰ ਵਿਖੇ ਤਜਵੀਜ਼ੇ ਗਏ ਮਸ਼ੀਨੀ ਬੁੱਚੜਖਾਨੇ ਨੂੰ ਰੁਕਵਾਉਣ ਵਾਸਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1937 ਈ: ਸ੍ਰੀ ਭੈਣੀ ਸਾਹਿਬ ਵਿਖੇ ਮਹਾਨ ਹਵਨ-ਯੱਗ ਅਤੇ 'ਚੰਡੀ ਦੀ ਵਾਰ' ਦੇ 315507 ਪਾਠ ਕਰਵਾਏ। ਯੱਗ ਸੰਪੂਰਨ ਹੋਣ ਤੇ ਬੁੱਚੜਖਾਨੇ ਦੀ ਤਜਵੀਜ਼ ਰੱਦ ਹੋ ਗਈ।



1999 ਈ: ਸ੍ਰੀ ਭੈਣੀ ਸਾਹਿਬ ਵਿਖੇ ਗਊ ਰੱਖਿਆ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ, 'ਚੰਡੀ ਦੀ ਵਾਰ' ਦੇ ਸਵਾ ਲੱਖ ਪਾਠ ਤੇ ਹਵਨ ਯੱਗ ਕਰਵਾਉਣ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਠ ਕਰਦੇ ਹੋਏ।



1979 ਈ: ਡਬਵਾਲੀ (ਹਰਿਆਣਾ) ਵਿਖੇ ਨਾਮਧਾਰੀ ਸਿੰਘਾਂ ਨੇ ਬੁਚੜਖਾਨੇ'ਚ ਲਿਜਾਏ ਜਾ ਰਹੇ ਬੈਲ ਛੁਡਵਾ ਕੇ ਗਊ ਰੱਖਿਆ ਲਈ ਇਕ ਵਿਸ਼ਾਲ ਜਲੂਸ ਕੱਢਿਆ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ਨਾਮਧਾਰੀ ਗਊਸ਼ਾਲਾਵਾਂ ਦੀਆਂ ਕੁਝ ਝਲਕੀਆਂ



ਨਾਮਧਾਰੀ ਗਊਸ਼ਾਲਾ, ਸ੍ਰੀ ਭੈਣੀ ਸਾਹਿਬ (ਪੰਜਾਬ)



ਨਾਮਧਾਰੀ ਗਊਸ਼ਾਲਾ, ਸ੍ਰੀ ਜੀਵਨ ਨਗਰ (ਹਰਿਆਣਾ)



ਨਾਮਧਾਰੀ ਗਊਸ਼ਾਲਾ, ਮਸਤਾਨਗੜ੍ਹ (ਹਰਿਆਣਾ)



ਲਾਵਾਰਿਸ ਗਊਆਂ ਲਈ 'ਮੁਕਤਾ' ਗਊਸ਼ਾਲਾ, ਟਿੱਬਾ (ਹਰਿਆਣਾ)



ਲਾਵਾਰਿਸ ਗਊਆਂ ਲਈ 'ਬੱਲ' ਗਊਸ਼ਾਲਾ, ਟਿੱਬਾ (ਹਰਿਆਣਾ)



ਨਾਮਧਾਰੀ ਗਊਸ਼ਾਲਾ, ਪਿੰਡ ਹਿੰਮਤਪੁਰਾ (ਮੋਗਾ, ਪੰਜਾਬ)

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
## ਦੇ
## ਹੁਕਮ ਅਨੁਸਾਰ

# ਗਊ-ਸੇਵਾ ਸਿਧਾਂਤ

- ਹਰ ਘਰ ਪ੍ਰਤੀ ਘੱਟੋ-ਘੱਟ ਇਕ ਗਊ ਰੱਖੀ ਜਾਵੇ। ਬਿਰਧ ਹੋਣ ਤੇ ਗਊ ਨੂੰ ਵੇਚਿਆ ਨਾ ਜਾਵੇ, ਨਾ ਘਰੋਂ ਕੱਢਿਆ ਜਾਵੇ। ਉਮਰ ਪ੍ਰਯੰਤ ਗਊ ਦੀ ਸੇਵਾ ਕੀਤੀ ਜਾਵੇ। ਕਿਉਂਕਿ ਗਊ ਰੱਖਿਆ ਦਾ ਸਭ ਤੋਂ ਚੰਗਾ ਢੰਗ ਗਊ-ਸੇਵਾ ਹੀ ਹੈ।

- ਜਿਨ੍ਹਾਂ ਪ੍ਰਵਾਰਾਂ ਲਈ ਸ਼ਹਿਰਾਂ ਵਿਚ ਗਊਆਂ ਰੱਖਣੀਆਂ ਸੰਭਵ ਨਹੀਂ, ਉਹ ਕਿਸੇ ਵੀ ਗਊਸ਼ਾਲਾ ਨੂੰ ਮਾਇਕ ਸਹਿਯੋਗ ਦੇ ਕੇ ਆਪਣੇ ਹਿੱਸੇ ਦੀ ਗਊ ਦੀ ਸੇਵਾ ਕਰਵਾਉਣ।

- ਇਸ ਤਰ੍ਹਾਂ ਕਰਨ ਨਾਲ ਗਊ-ਘਾਤਕਾਂ ਨੂੰ ਗਊਆਂ ਮਿਲਣਗੀਆਂ ਹੀ ਨਹੀਂ ਤਾਂ ਬੁੱਚੜਖਾਨੇ ਆਪਣੇ ਆਪ ਹੀ ਬੰਦ ਹੋ ਜਾਣਗੇ।

- ਮਾਸਾਹਾਰ ਦਾ ਤਿਆਗ ਕੀਤਾ ਜਾਵੇ ਅਤੇ ਸ਼ਾਕਾਹਾਰ ਅਪਣਾਇਆ ਜਾਵੇ।

- ਚਮੜੇ ਦੀਆਂ ਜੁੱਤੀਆਂ, ਪਰਸ, ਜੈਕਟਾਂ ਆਦਿ ਨਾ ਵਰਤੀਆਂ ਜਾਣ। ਜਿਨ੍ਹਾਂ ਕਾਰਾਂ ਵਿਚ ਲੈਦਰ (ਚਮੜੇ) ਦੀਆਂ ਸੀਟਾਂ ਹੁੰਦੀਆਂ ਹਨ, ਬਦਲਵਾ ਕੇ ਰੈਕਸੀਨ ਜਾਂ ਕਪੜੇ ਆਦਿ ਦੀਆਂ ਲਾਈਆਂ ਜਾਣ।

  ਖਾਧ ਪਦਾਰਥ - ਆਈਸ ਕਰੀਮ, ਬਿਸਕੁਟ; ਟੂੱਥ-ਪੇਸਟ ਅਤੇ ਸਾਬਣ-ਸ਼ੈਂਪੂ ਆਦਿ ਵਿਚ ਪਸ਼ੂਆਂ ਦੀ ਚਰਬੀ ਜਾਂ ਜਿਲਾਟੀਨ ਵਰਤੀ ਜਾਂਦੀ ਹੈ, ਨਾ ਵਰਤੇ ਜਾਣ। ਅਜਿਹੇ ਪਦਾਰਥ ਸਾਡੀ ਸਿਹਤ ਲਈ ਹਾਨੀਕਾਰਕ ਹਨ ਅਤੇ ਧਾਰਮਿਕ ਅਕੀਦੇ ਅਨੁਸਾਰ ਵੀ ਅਯੋਗ ਹਨ।

- ਭਾਰਤ-ਵਰਸ਼ ਵਿਚ ਲਗਪਗ 80 ਕਰੋੜ ਭਾਰਤੀ ਗਊ ਨੂੰ 'ਮਾਤਾ' ਕਹਿ ਕੇ ਸਤਿਕਾਰਦੇ ਹਨ। ਜੇ ਅਸੀਂ ਸਾਰੇ ਅਜਿਹੀਆਂ ਵਸਤੂਆਂ, ਜਿਨ੍ਹਾਂ ਉਪਰ ਬੁੱਚੜਖਾਨਿਆਂ ਦਾ ਵਪਾਰ ਨਿਰਭਰ ਹੈ, ਦੀ ਵਰਤੋਂ ਬੰਦ ਕਰ ਦਈਏ ਤਾਂ ਗਊ-ਹੱਤਿਆ ਆਪਣੇ-ਆਪ ਬੰਦ ਹੋ ਜਾਵੇਗੀ।

- ਦੇਸੀ ਨਸਲ ਦੀਆਂ ਗਊਆਂ ਦਾ ਦੁੱਧ, ਦਹੀਂ, ਮੱਖਣ, ਘਿਉ ਵਰਤਿਆ ਜਾਵੇ ਜੋ ਸਾਡੀ ਸੇਹਤ ਲਈ ਫਾਇਦੇਮੰਦ ਹੈ। ਇਸ ਤਰ੍ਹਾਂ ਡੇਰੀ ਫਾਰਮਾਂ ਦਾ ਵਿਕਾਸ ਹੋਵੇਗਾ ਅਤੇ ਭਾਰਤ ਦੇ ਪਿੰਡ ਖੁਸ਼ਹਾਲ ਹੋਣਗੇ।

# ਗੁਰ-ਉਪਦੇਸ਼

- ਨਾਨਕ ਆਖੇ ਰੁਕਨਦੀਨ ਲਿਖਿਆ ਵਿਚ ਕਿਤਾਬ।
  ਗਊ, ਸੂਅਰ ਨੂੰ ਮਾਰਿਆਂ ਲੱਗਣ ਬਹੁਤ ਅਜਾਬ।
  ਗਊ ਚੌਧਵਾਂ ਰਤਨ ਹੈ, ਕਾਮਧੇਨ ਤਿਹ ਨਾਮ।
  ਪੂਜਨ ਸਭ ਅਉਤਾਰ ਤਿਹ ਕਰਕੇ ਮਾਤ ਸਮਾਨ॥

- ਕਰਨੀਨਾਮਾ ਸ੍ਰੀ ਗੁਰੂ ਨਾਨਕ ਦੇਵ ਜੀ

- ਯਹੀ ਆਸ ਪੂਰਨ ਕਰਹੁ ਤੁਮ ਹਮਾਰੀ॥
  ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ॥

- ਪਾ: ੧੦ਵੀਂ

- ਇਕ ਗਾਈਂ ਦਾ ਤਰਸ ਠੀਕ ਆਉਂਦਾ ਹੈ ਹੁਣ ਭੀ, ਜੋ ਗਾਈਂ ਮੈ ਬਹੁਤ ਗੁਣ ਹੈਨ ਔਗੁਣ ਕੋਈ ਬੀ ਨਹੀਂ, ਬਿਚਾਰ ਲੇਹੁ॥

- ਹੁਕਮਨਾਮਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ

- ਗਊਆਂ ਦੀ ਕੇਵਲ ਪੂਜਾ ਹੀ ਨਹੀ ਸੇਵਾ ਵੀ ਕਰਨੀ ਚਾਹੀਦੀ ਹੈ। ਗਊਆਂ ਦੀ ਸੇਵਾ ਨਾਲ ਗਊ ਰੱਖਿਆ ਆਪੇ ਹੋ ਜਾਵੇਗੀ।
- ਗਊਆਂ ਦੀ ਨਸਲ ਸੁਧਾਰ ਲਈ ਉਚੇਚੇ ਯਤਨ ਕੀਤੇ ਜਾਣ ਤਾ ਕਿ ਗਊ-ਧਨ ਸਾਡੇ ਦੇਸ਼ ਦੇ ਆਰਥਿਕ ਵਿਕਾਸ ਦਾ ਆਧਾਰ ਬਣ ਸਕੇ।

- ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

- ਮੈਂ ਗਊ ਨਾਲ ਹਿਸਾਬ ਨਹੀਂ ਕਰਦਾ ਕਿਉਂਕਿ ਗਊ ਮੇਰੇ ਨਾਲ ਹਿਸਾਬ ਨਹੀਂ ਕਰਦੀ।
- ਗਊ ਸਾਡੀ ਭਾਰਤੀ ਸੰਸਕ੍ਰਿਤੀ ਦੀ ਭਾਵਨਾ ਦੀ ਪ੍ਰਤੀਕ ਹੈ।
- ਗਊ ਪਾਲਣ ਲਈ ਧਰਤੀ ਤੇ ਨਹੀਂ,
  ਦਿਲ ਵਿਚ ਜਗ੍ਹਾ ਚਾਹੀਦੀ ਹੈ।

- ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

FOIL Printers ✆ 0161-2404979